# PUNJAB VIDHAN SABHA

## DEBATES

*Wednesday, the 14th June, 2017*

***Vol. II– No. 1***

OFFICIAL REPORT

CONTENTS


| | |
|---|---|
| Obituary References | (1) 1 |
| Walk Out | (1) 3 |
| Obituary References *(Resumption)* | (1) 3 |
| Walk out | (1) 6 |
| Obituary References *(Resumption)* | (1) 6 |



**Punjab Vidhan Sabha Secretariat, Chandigarh**

Price : Rs._________.

**ਪੰਜਾਬ ਮੰਤਰੀ ਮੰਡਲ ਦੀ ਸੂਚੀ**

| ਕ੍ਰਮ ਨੰ. | ਨਾਮ | ਮਹਿਕਮਾ/ਮਹਿਕਮੇ |
|---|---|---|
| 1. | ਕੈਪਟਨ ਅਮਰਿੰਦਰ ਸਿੰਘ, ਮੁੱਖ ਮੰਤਰੀ | ਆਮ ਪ੍ਰਸ਼ਾਸਨ, ਪਰਸੋਨਲ, ਗ੍ਰਹਿ ਮਾਮਲੇ ਅਤੇ ਨਿਆਂ, ਚੌਕਸੀ ਅਤੇ ਹੋਰ ਸਾਰੇ ਵਿਭਾਗ ਜਿਹੜੇ ਕਿਸੇ ਹੋਰ ਮੰਤਰੀ ਨੂੰ ਨਹੀਂ ਦਿੱਤੇ ਗਏ |
| 2. | ਸ਼੍ਰੀ ਬ੍ਰਹਮ ਮਹਿੰਦਰਾ | ਸਿਹਤ ਤੇ ਪਰਿਵਾਰ ਭਲਾਈ ਅਤੇ ਖੋਜ ਤੇ ਮੈਡੀਕਲ ਸਿੱਖਿਆ ਅਤੇ ਸੰਸਦੀ ਮਾਮਲੇ ਮੰਤਰੀ |
| 3. | ਸਰਦਾਰ ਨਵਜੋਤ ਸਿੰਘ ਸਿੱਧੂ | ਸਥਾਨਕ ਸਰਕਾਰ ਅਤੇ ਸੈਰ-ਸਪਾਟਾ ਤੇ ਸਭਿਆਚਾਰਕ ਮਾਮਲੇ, ਪੁਰਾਤੱਤਵ ਅਤੇ ਅਜਾਇਬ ਘਰ ਮੰਤਰੀ |
| 4. | ਸਰਦਾਰ ਮਨਪ੍ਰੀਤ ਸਿੰਘ ਬਾਦਲ | ਵਿੱਤ, ਯੋਜਨਾ ਅਤੇ ਰੁਜ਼ਗਾਰ ਉਤਪਤੀ ਮੰਤਰੀ |
| 5. | ਸਰਦਾਰ ਸਾਧੂ ਸਿੰਘ ਧਰਮਸੋਤ | ਜੰਗਲਾਤ, ਛਪਾਈ ਤੇ ਲਿਖਣ ਸਮੱਗਰੀ ਅਤੇ ਅਨੁਸੂਚਿਤ ਜਾਤੀਆਂ ਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ ਮੰਤਰੀ |
| 6. | ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ | ਦਿਹਾਤੀ ਵਿਕਾਸ ਤੇ ਪੰਚਾਇਤਾਂ, ਜਲ ਸਪਲਾਈ ਤੇ ਸੈਨੀਟੇਸ਼ਨ ਮੰਤਰੀ |
| 7. | ਰਾਣਾ ਗੁਰਜੀਤ ਸਿੰਘ | ਸਿੰਜਾਈ ਅਤੇ ਬਿਜਲੀ ਮੰਤਰੀ |
| 8. | ਸਰਦਾਰ ਚਰਨਜੀਤ ਸਿੰਘ ਚੰਨੀ | ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ |
| 9. | ਸ਼੍ਰੀਮਤੀ ਅਰੁਨਾ ਚੌਧਰੀ | ਉਚੇਰੀ ਸਿੱਖਿਆ ਅਤੇ ਸਕੂਲ ਸਿੱਖਿਆ ਰਾਜ ਮੰਤਰੀ |
| 10. | ਸ਼੍ਰੀਮਤੀ ਰਜ਼ੀਆ ਸੁਲਤਾਨਾ | ਲੋਕ ਨਿਰਮਾਣ ਵਿਭਾਗ (ਭਵਨ ਤੇ ਮਾਰਗ), ਸਮਾਜਿਕ ਸੁਰੱਖਿਆ ਅਤੇ ਇਸਤਰੀ ਤੇ ਬਾਲ ਵਿਕਾਸ ਰਾਜ ਮੰਤਰੀ |

## PUNJAB VIDHAN SABHA

*Wednesday, the 14th June, 2017*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh at 2.00 P.M. Mr Speaker (Rana Kanwar Pal Singh) in the Chair.*

-----

## OBITUARY REFERENCES

**ਮਾਨਯੋਗ ਸਪੀਕਰ :** ਵਿਧਾਨ ਸਭਾ ਦੇ ਪਿਛਲੇ ਸਮਾਗਮ ਤੋਂ ਅੱਜ ਤੱਕ ਦੇ ਸਮੇਂ ਦੌਰਾਨ ਬਹੁਤ ਸਾਰੀਆਂ ਸਤਿਕਾਰਯੋਗ ਸ਼ਖਸੀਅਤਾਂ ਸਾਡੇ ਤੋਂ ਵਿਛੜ ਗਈਆਂ ਹਨ। ਇਸ ਵੇਲੇ ਅਸੀਂ ਉਨ੍ਹਾਂ ਨੂੰ ਸ਼ਰਧਾਂਜਲੀ ਦੇਣ ਲਈ ਇਕੱਤਰ ਹੋਏ ਹਾਂ।

**ਪ੍ਰੋਫੈਸਰ ਬਲਜਿੰਦਰ ਕੌਰ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਤੁਸੀਂ ਸ਼ੋਕ ਪ੍ਰਸਤਾਵ ਪੇਸ਼ ਕਰਨ ਜਾ ਰਹੇ ਹੋ। ਮੇਰੀ ਬੇਨਤੀ ਹੈ ਕਿ ਜਿਹੜੇ ਪਿਛਲੇ ਤਿੰਨ ਮਹੀਨਿਆਂ ਵਿੱਚ ਪੰਜਾਬ ਵਿੱਚ 70 ਦੇ ਕਰੀਬ ਕਿਸਾਨ ਖੁਦਕੁਸ਼ੀਆਂ ਕਰ ਚੁੱਕੇ ਹਨ, ਸਾਡਾ ਵਿਧਾਨ ਸਭਾ ਦਾ ਫਰਜ਼ ਬਣਦਾ ਹੈ ਕਿ ਅਸੀਂ ਉਨ੍ਹਾਂ ਨੂੰ ਵੀ ਸ਼ਰਧਾਂਜਲੀ ਭੇਂਟ ਕਰੀਏ ।

**ਮਾਨਯੋਗ ਸਪੀਕਰ :** ਤੁਸੀਂ ਆਪਣੀ ਗੱਲ ਕਹਿ ਦਿੱਤੀ ਹੈ, ਬੈਠੋ। ਪਰ ਤੁਸੀਂ ਆਪਣੀ ਗੱਲ ਬਾਅਦ ਵਿੱਚ ਵੀ ਕਹਿ ਸਕਦੇ ਹੋ ।

**ਪ੍ਰੋਫੈਸਰ ਬਲਜਿੰਦਰ ਕੌਰ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਮੈਨੂੰ ਅਲਾਓ ਕੀਤਾ ਜਾਵੇ । ਮੇਰੀ ਬੇਨਤੀ ਹੈ ਕਿ ਇਨ੍ਹਾਂ ਕਿਸਾਨਾਂ ਨੂੰ ਵੀ ਸ਼ਰਧਾਂਜਲੀ ਭੇਂਟ ਕੀਤੀ ਜਾਵੇ ।

**ਮਾਨਯੋਗ ਸਪੀਕਰ :** ਤੁਸੀਂ ਬਾਅਦ ਵਿੱਚ ਗੱਲ ਕਰ ਲੈਣਾ ਜੀ ।

**ਸਰਦਾਰ ਹਰਵਿੰਦਰ ਸਿੰਘ ਫੂਲਕਾ :** ਸਪੀਕਰ ਸਾਹਿਬ, ਅੱਜ ਦੀ ਸ਼ੋਕ ਪ੍ਰਸਤਾਵ ਦੀ ਸੂਚੀ ਵਿੱਚ 11 ਨੰਬਰ ਤੇ ਇਹ ਸ਼ਰਧਾਂਜਲੀ ਲਗਾ ਲਈ ਜਾਵੇ ਜੀ ।

**ਮਾਨਯੋਗ ਸਪੀਕਰ :** ਇਹ ਗੱਲ ਤੁਸੀਂ ਬਾਅਦ ਵਿੱਚ ਵੀ ਕਹਿ ਸਕਦੇ ਹੋ ਜੀ। ਪਲੀਜ਼, ਤੁਸੀਂ ਬੈਠੋ ।

ਸ਼੍ਰੀ ਵਿਨੋਦ ਖੰਨਾ, ਜੋ ਮੌਜੂਦਾ ਮੈਂਬਰ ਪਾਰਲੀਮੈਂਟ ਸਨ, ਸਾਨੂੰ ਮਿਤੀ 27 ਅਪ੍ਰੈਲ, 2017 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 6 ਅਕਤੂਬਰ, 1946 ਨੂੰ ਮੁਲਕ ਦੀ ਵੰਡ ਤੋਂ ਪਹਿਲਾਂ ਸਾਂਝੇ ਪੰਜਾਬ ਦੇ ਪੇਸ਼ਾਵਰ ਸ਼ਹਿਰ ਵਿਚ ਇਕ ਪੰਜਾਬੀ ਪਰਿਵਾਰ ਵਿਚ ਹੋਇਆ ਸੀ। ਦੇਸ਼ ਦੀ ਵੰਡ ਤੋਂ ਬਾਅਦ ਉਨ੍ਹਾਂ ਦਾ ਪਰਿਵਾਰ ਭਾਰਤ ਵਿੱਚ ਮੁੰਬਈ ਵਿਖੇ ਆ ਕੇ ਵੱਸ ਗਿਆ। ਉਨ੍ਹਾਂ ਨੇ ਮੁੱਢਲੀ ਸਿੱਖਿਆ ਸੇਂਟ ਮੈਰੀ ਸਕੂਲ, ਮੁੰਬਈ ਤੋਂ ਪ੍ਰਾਪਤ ਕੀਤੀ। ਉਨ੍ਹਾਂ ਨੇ ਫਿਲਮੀ ਕਲਾਕਾਰ ਵਜੋਂ ਆਪਣਾ ਸਫਰ 1968 ਵਿਚ "ਮਨ ਕਾ ਮੀਤ" ਨਾਂ ਦੀ ਹਿੰਦੀ ਫਿਲਮ ਤੋਂ ਇਕ ਛੋਟੀ ਭੂਮਿਕਾ ਤੋਂ ਸ਼ੁਰੂ ਕਰਕੇ ਫਿਲਮੀ ਦੁਨੀਆਂ ਵਿੱਚ ਯਾਦਗਾਰ ਮੁਕਾਮ ਹਾਸਲ ਕੀਤਾ। ਉਨ੍ਹਾਂ ਵੱਲੋਂ ਅਦਾਕਾਰੀ ਦੇ ਖੇਤਰ ਵਿੱਚ ਪਾਏ ਗਏ

[ ਮਾਨਯੋਗ ਸਪੀਕਰ ]

ਯੋਗਦਾਨ ਸਦਕਾ ਕਾਫੀ ਸਾਰੇ ਐਵਾਰਡਜ਼ ਨਾਲ ਵੀ ਨਿਵਾਜਿਆ ਗਿਆ।

ਉੱਘੇ ਅਦਾਕਾਰ ਅਤੇ ਫਿਲਮ ਨਿਰਮਾਤਾ ਦੇ ਨਾਲ ਨਾਲ ਸ਼੍ਰੀ ਵਿਨੋਦ ਖੰਨਾ ਜੀ ਉੱਘੇ ਰਾਜਨੀਤੀਵਾਨ ਵੀ ਸਨ। ਉਹ ਸਾਲ 1998, 1999, 2004 ਅਤੇ ਫੇਰ 2014 ਵਿੱਚ ਚਾਰ ਵਾਰੀ ਗੁਰਦਾਸਪੁਰ ਤੋਂ ਲੋਕ ਸਭਾ ਦੇ ਮੈਂਬਰ ਚੁਣੇ ਗਏ। ਉਹ ਕੇਂਦਰ ਸਰਕਾਰ ਵਿੱਚ ਸਭਿਆਚਾਰ, ਟੂਰਿਜ਼ਮ ਅਤੇ ਵਿਦੇਸ਼ੀ ਮਾਮਲਿਆਂ ਦੇ ਰਾਜ ਮੰਤਰੀ ਵੀ ਰਹੇ। ਉਨ੍ਹਾਂ ਦੇ ਦੁਖਦਾਇਕ ਸਦੀਵੀ ਵਿਛੋੜੇ ਨਾਲ ਰਾਜ ਇਕ ਉੱਘੇ ਸਿਆਸਤਦਾਨ ਦੀਆਂ ਸੇਵਾਵਾਂ ਤੋਂ ਵਾਂਝਾ ਹੋ ਗਿਆ ਹੈ।

ਸਰਦਾਰ ਕੰਵਰਪਾਲ ਸਿੰਘ ਗਿੱਲ, ਸਾਬਕਾ ਡੀ.ਜੀ.ਪੀ, ਪੰਜਾਬ ਵੀ ਸਾਨੂੰ ਮਿਤੀ 26 ਮਈ, 2017 ਨੂੰ ਸਦੀਵੀ ਵਿਛੋੜਾ ਦੇ ਗਏ ਹਨ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਸਰਦਾਰ ਕੰਵਰਪਾਲ ਸਿੰਘ ਗਿੱਲ ਦੇ ਨਾਂ ਨੂੰ ਸ਼ੋਕ ਪ੍ਰਸਤਾਵ ਸੂਚੀ ਵਿੱਚ ਸ਼ਾਮਲ ਕਰਨ ਤੇ ਇਤਰਾਜ਼ ਪ੍ਰਗਟ ਕਰ ਰਹੇ ਸਨ ਅਤੇ ਇਸ ਸਮੇਂ ਸਦਨ ਵਿੱਚ ਬਹੁਤ ਸ਼ੋਰ ਸੀ ।)

**ਮਾਨਯੋਗ ਸਪੀਕਰ :** ਹਾਂ ਜੀ, ਪਹਿਲਾਂ ਇਨ੍ਹਾਂ ਦੀ ਗੱਲ ਸੁਣ ਲਈਏ ।

**ਸਰਦਾਰ ਸੁਖਬੀਰ ਸਿੰਘ ਬਾਦਲ :** ਸਪੀਕਰ ਸਾਹਿਬ, ਇਸ ਪਵਿੱਤਰ ਸਦਨ ਵਿੱਚ ਉਨ੍ਹਾਂ ਮਹਾਨ ਇਨਸਾਨਾਂ ਨੂੰ ਸ਼ਰਧਾਂਜਲੀ ਦਿੱਤੀ ਜਾਂਦੀ ਹੈ ਜਿਹੜੇ ਇਨਸਾਨ ਪੁਲੀਟੀਕਲ ਫੀਲਡ, ਫਰੀਡਮ ਫਾਈਟਰ ਜਾਂ ਉਹ ਇਨਸਾਨ ਜਿਨ੍ਹਾਂ ਨੇ ਕੋਈ ਕੰਟਰੀਬਿਊਸ਼ਨ ਕੀਤੀ ਹੋਵੇ । ** ** **

**ਮਾਨਯੋਗ ਸਪੀਕਰ :** ਤੁਹਾਡਾ ਵਿਊ ਆ ਗਿਆ ਹੈ । (ਵਿਘਨ) (ਸ਼ੋਰ) ਇਸ ਇਸ਼ੂ ਤੇ ਤੁਹਾਡਾ ਵਿਊ ਆ ਗਿਆ ਹੈ ਜੀ। (ਵਿਘਨ) (ਸ਼ੋਰ) ਜੋ ਕੁਝ ਵੀ ਚੇਅਰ ਦੀ ਇਜਾਜ਼ਤ ਬਿਨਾਂ ਕਿਹਾ ਜਾ ਰਿਹਾ ਹੈ, ਉਹ ਦਰਜ ਨਾ ਕੀਤਾ ਜਾਵੇ । (ਵਿਘਨ) (ਸ਼ੋਰ) ਤੁਸੀਂ ਆਪਣੀ ਗੱਲ ਕਹਿ ਲਈ ਹੈ ਜੀ। ਤੁਹਾਡਾ ਵਿਊ ਪੁਆਇੰਟ ਆ ਗਿਆ ਹੈ। ਤੁਸੀਂ ਬੈਠੋ, ਪਲੀਜ਼ । ਪਲੀਜ਼ ਬੈਠੋ । (ਸ਼ੋਰ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਦੇ ਬਹੁਤ ਸਾਰੇ ਮੈਂਬਰ ਸਾਹਿਬਾਨ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ:** ਰੰਧਾਵਾ ਸਾਹਿਬ, ਬੈਠੋ ਪਲੀਜ਼ । ਸਿੱਧੂ ਸਾਹਿਬ, ਬੈਠੋ ਪਲੀਜ਼ । ਮੈਨੂੰ ਅੱਗੇ ਪੜ੍ਹਨ ਦਿਓ । (ਵਿਘਨ) (ਸ਼ੋਰ)

**ਸਥਾਨਕ ਸਰਕਾਰ ਮੰਤਰੀ (ਸਰਦਾਰ ਨਵਜੋਤ ਸਿੰਘ ਸਿੱਧੂ) :** ਸਪੀਕਰ ਸਾਹਿਬ, ਜਿਹੜੇ ਨਸ਼ੇ ਕਰਕੇ ਮਰੇ ਹਨ, ਉਨ੍ਹਾਂ ਨੂੰ ਵੀ ਸ਼ਰਧਾਂਜਲੀ ਦਿੱਤੀ ਜਾਵੇ ।

**ਮਾਨਯੋਗ ਸਪੀਕਰ :** ਪਲੀਜ਼ ਬੈਠੋ । ਪਲੀਜ਼ ਬੈਠੋ। ਬੈਠੋ ਪਲੀਜ਼ (ਵਿਘਨ) (ਸ਼ੋਰ)

---

** Not recorded as ordered by the Chair.

ਸਰਦਾਰ ਕੰਵਰਪਾਲ ਸਿੰਘ ਗਿੱਲ, ਸਾਬਕਾ ਡੀ.ਜੀ.ਪੀ., ਪੰਜਾਬ ਵੀ ਸਾਨੂੰ ਮਿਤੀ 26 ਮਈ, 2017 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਸ਼੍ਰੀ ਗਿੱਲ ਦਾ ਜਨਮ 29 ਦਸੰਬਰ, 1934 ਨੂੰ ਲੁਧਿਆਣਾ ਵਿਖੇ ਹੋਇਆ । (ਵਿਘਨ)(ਸ਼ੋਰ) ਉਨ੍ਹਾਂ ਨੇ 1958 ਵਿੱਚ ਇੰਡੀਅਨ ਪੁਲਿਸ ਸਰਵਿਸ ਜੁਆਇਨ ਕੀਤੀ (ਵਿਘਨ)(ਸ਼ੋਰ) ਤਕਰੀਬਨ 26 ਸਾਲ ਉਨ੍ਹਾਂ ਨੇ ਦੇਸ਼ ਦੇ ਨਾਰਥ .....ਈਸਟ ਖੇਤਰ.... (ਵਿਘਨ)(ਸ਼ੋਰ)

## WALK OUT

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਸਰਦਾਰ ਕੰਵਰਪਾਲ ਸਿੰਘ ਗਿੱਲ ਨੂੰ ਸ਼ਰਧਾਂਜਲੀ ਭੇਂਟ ਕਰਨ ਦੇ ਵਿਰੋਧ ਵਜੋਂ ਸਦਨ ਵਿਚੋਂ ** **ਨਾਅਰੇ ਲਗਾਉਂਦੇ ਹੋਏ ਵਾਕ-ਆਊਟ ਕਰ ਗਏ। ਨਾਅਰੇ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

-----

## OBITUARY REFERENCES *(Resumption)*

**ਮਾਨਯੋਗ ਸਪੀਕਰ :** ਉਨ੍ਹਾਂ ਨੇ ਨਾਰਥ ਈਸਟ ਖੇਤਰ ਦੀ ਸੇਵਾ ਕੀਤੀ। ਉਹ 1988 ਤੋਂ 1990 ਤੱਕ ਅਤੇ ਫਿਰ 1991 ਤੋਂ 1995 ਤੱਕ ਦੋ ਵਾਰ..... (ਵਿਘਨ) (ਸ਼ੋਰ)

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਖਹਿਰਾ ਸਾਹਿਬ, ਮੈਨੂੰ ਗੱਲ ਕਰ ਲੈਣ ਦਿਓ। ਤੁਸੀਂ ਬਾਅਦ ਵਿੱਚ ਗੱਲ ਕਰ ਲੈਣਾ ਜੀ। ਉਹ 1991 ਤੋਂ 1995 ਤੱਕ ਦੋ ਵਾਰ..... (ਵਿਘਨ)(ਸ਼ੋਰ)

**ਸਥਾਨਕ ਸਰਕਾਰ ਮੰਤਰੀ :** ਜਿਹੜੇ ਨਸ਼ਿਆਂ ਨਾਲ ਮਰ ਗਏ ਹਨ, ਉਨ੍ਹਾਂ ਨੂੰ ਵੀ ਸ਼ਰਧਾਂਜਲੀ ਭੇਂਟ ਕਰੋ (ਵਿਘਨ)(ਸ਼ੋਰ) ਇਨ੍ਹਾਂ ਨੇ (ਅਕਾਲੀ ਮੈਂਬਰਾਂ ਵੱਲ ਇਸ਼ਾਰਾ ਕਰਦੇ ਹੋਏ) ਕੌਮ ਤਬਾਹ ਕੀਤੀ ਹੈ (ਵਿਘਨ) (ਸ਼ੋਰ) ਉਹ ਜਿਹੜੇ ਨਸ਼ਿਆਂ ਨਾਲ ਮਰੇ ਹਨ, ਉਨ੍ਹਾਂ ਨੂੰ ਵੀ ਸ਼ਰਧਾਂਜਲੀ ਦਿਓ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ):** ਸਪੀਕਰ ਸਾਹਿਬ,..

**ਮਾਨਯੋਗ ਸਪੀਕਰ :** ਤੁਸੀਂ ਬਾਅਦ ਵਿੱਚ ਗੱਲ ਕਰ ਲੈਣਾ ਜੀ ...(ਵਿਘਨ)(ਸ਼ੋਰ)... ਪਾਰਲੀਮਾਨੀ ਮਾਮਲਿਆਂ ਦੇ ਵਜ਼ੀਰ ਸਾਹਿਬ ਖੜ੍ਹੇ ਹਨ।

**ਸਥਾਨਕ ਸਰਕਾਰ ਮੰਤਰੀ :** ਜਿਹੜੇ ਪਰਿਵਾਰ ਡੁੱਬ ਗਏ, ਉਨ੍ਹਾਂ ਨੂੰ ਸ਼ਰਧਾਂਜਲੀ ਦਿਓ(ਵਿਘਨ)(ਸ਼ੋਰ)

**ਮਾਨਯੋਗ ਸਪੀਕਰ :** ਸਿੱਧੂ ਸਾਹਿਬ ਬੈਠੋ, ਬ੍ਰਹਮ ਮਹਿੰਦਰਾ ਜੀ ਖੜ੍ਹੇ ਹਨ।

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਮੈਂ ਕੁਝ ਕਹਿਣਾ ਚਾਹਾਂਗਾ ..

**ਮਾਨਯੋਗ ਸਪੀਕਰ :** ਮੈਨੂੰ ਆਪਣੀ ਗੱਲ ਪੂਰੀ ਕਰ ਲੈਣ ਦਿਓ ਜੀ।

---

** Not recorded as ordered by the Chair.

**ਸੰਸਦੀ ਮਾਮਲੇ ਮੰਤਰੀ :** ਇੱਕ ਸਕਿੰਟ ਮੈਨੂੰ ਇੱਕ ਗੱਲ ਕਹਿ ਲੈਣ ਦਿਉ ਜੀ। ਤੁਸੀਂ ਜਿਸ ਵੇਲੇ ਸ਼ਰਧਾਂਜਲੀ ਦਿੱਤੀ ਹੈ, ਉਹ ਸ਼ਰਧਾਂਜਲੀ ਰੌਲੇ ਵਿੱਚ ਸੁਣੀ ਨਹੀਂ ਗਈ, ਪਲੀਜ਼, ਉਸ ਨੂੰ ਰਿਪੀਟ ਕਰ ਦਿਓ।

**ਮਾਨਯੋਗ ਸਪੀਕਰ :** ਮੈਂ ਕਰ ਦਿੰਦਾ ਹਾਂ ਜੀ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ....

**ਮਾਨਯੋਗ ਸਪੀਕਰ :** ਤੁਸੀਂ ਬਾਅਦ ਵਿੱਚ ਗੱਲ ਕਰ ਲੈਣਾ। ਸਰਦਾਰ ਕੰਵਰਪਾਲ ਸਿੰਘ ਗਿੱਲ, ਸਾਬਕਾ ਡੀ.ਜੀ.ਪੀ., ਪੰਜਾਬ ਵੀ ਸਾਨੂੰ ਮਿਤੀ..

(ਇਸ ਸਮੇਂ ਲੋਕ ਇਨਸਾਫ ਪਾਰਟੀ ਦੇ ਮੈਂਬਰ, ਸਰਦਾਰ ਸਿਮਰਜੀਤ ਸਿੰਘ ਬੈਂਸ ਆਪਣੀ ਸੀਟ ਤੋਂ ਉਠ ਕੇ ਅੱਗੇ ਆ ਕੇ ਉੱਚੀ ਉੱਚੀ ** ਬੋਲ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤਾ ਗਿਆ ਅਤੇ ਉਨ੍ਹਾਂ ਵੱਲੋਂ ਸਦਨ ਦੇ ਵੈੱਲ ਵੱਲ ਕਾਗਜ਼ ਵੀ ਪਾੜ ਕੇ ਸੁੱਟੇ ਗਏ।)

**ਮਾਨਯੋਗ ਸਪੀਕਰ :** ਇਹ ਸਾਰਾ ਐਕਸਪੰਜ ਕੀਤਾ ਜਾਵੇ। ਰਿਕਾਰਡ ਵਿੱਚ ਦਰਜ ਨਾ ਕੀਤਾ ਜਾਵੇ।(ਵਿਘਨ)(ਸ਼ੋਰ) ਉਹ 26 ਮਈ, 2017 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਸ਼੍ਰੀ ਗਿੱਲ ਦਾ ਜਨਮ 29 ਦਸੰਬਰ, 1934 ਨੂੰ ਲੁਧਿਆਣਾ ਵਿਖੇ ਹੋਇਆ।(ਵਿਘਨ)(ਸ਼ੋਰ) ਉਨ੍ਹਾਂ ਨੇ 1958 ਵਿੱਚ ਇੰਡੀਅਨ ਪੁਲਿਸ ਸਰਵਿਸ ਜੁਆਇਨ ਕੀਤੀ ਅਤੇ ਤਕਰੀਬਨ 26 ਸਾਲ ਉਨ੍ਹਾਂ ਨੇ ਦੇਸ਼ ਦੇ ਨਾਰਥ ਈਸਟ ਖੇਤਰ ਵਿੱਚ ਸੇਵਾ ਕੀਤੀ। ਉਹ 1988 ਤੋਂ 1990 ਅਤੇ ਫਿਰ 1991 ਤੋਂ 1995 ਤੱਕ ਦੋ ਵਾਰ ਪੰਜਾਬ ਪੁਲਿਸ ਦੇ ਡਾਇਰੈਕਟਰ ਜਨਰਲ ਰਹੇ। ਪੰਜਾਬ ਵਿੱਚ ਜਦੋਂ ਅਣਸੁਖਾਵੇਂ ਹਾਲਾਤ ਸਨ ਅਤੇ ਸਮਾਜ ਵਿਰੋਧੀ ਅਨਸਰਾਂ ਨੇ ਪੰਜਾਬ ਦੇ ਲੋਕਾਂ ਦਾ ਜੀਣਾ ਮੁਸ਼ਕਲ ਕੀਤਾ ਹੋਇਆ ਸੀ, ਉਸ ਸਮੇਂ ਪੰਜਾਬ ਵਿੱਚ ਸ਼ਾਂਤੀ ਕਾਇਮ ਕਰਨ ਅਤੇ ਅੱਤਵਾਦ ਨੂੰ ਕੰਟਰੋਲ ਕਰਨ ਵਿੱਚ ਉਨ੍ਹਾਂ ਦਾ ਅਹਿਮ ਯੋਗਦਾਨ ਰਿਹਾ ਹੈ (ਵਿਘਨ) 1989 ਵਿੱਚ ਉਨ੍ਹਾਂ ਨੂੰ ਸ਼ਲਾਘਾਯੋਗ ਸੇਵਾਵਾਂ ਸਦਕਾ ਭਾਰਤ ਸਰਕਾਰ ਵੱਲੋਂ ਪਦਮਸ਼੍ਰੀ ਅਵਾਰਡ ਵੀ ਪ੍ਰਦਾਨ ਕੀਤਾ ਗਿਆ ਸੀ। ਸ਼੍ਰੀ ਗਿੱਲ ਇੱਕ ਲੇਖਕ, ਸੰਪਾਦਕ ਅਤੇ ਚੰਗੇ ਬੁਲਾਰੇ ਵੀ ਸਨ ...(ਵਿਘਨ)... ਉਹ ਭਾਰਤੀ ਹਾਕੀ ਫੈਡਰੇਸ਼ਨ ਦੇ ਲੰਬਾ ਸਮਾਂ ਪ੍ਰਧਾਨ ਵੀ ਰਹੇ। ਸ਼੍ਰੀਲੰਕਾ ਸਰਕਾਰ ਵੱਲੋਂ ਸ਼੍ਰੀ ਕੇ.ਪੀ.ਐਸ ਗਿੱਲ ਦੀਆਂ ਅੱਤਵਾਦ ਵਿਰੋਧੀ ਐਕਸਪਰਟ ਵਜੋਂ ਸਲਾਹਾਂ ਲਈਆਂ ਗਈਆਂ ਸਨ। ਜਦੋਂ ਦੇਸ਼ ਦੇ ਮੌਜੂਦਾ ਪ੍ਰਧਾਨ ਮੰਤਰੀ ਜੀ ਗੁਜਰਾਤ ਦੇ ਮੁੱਖ ਮੰਤਰੀ ਸਨ, ਉਦੋਂ ਸ਼੍ਰੀ ਗਿੱਲ ਗੁਜਰਾਤ ਸਰਕਾਰ ਦੇ ਸੁਰੱਖਿਆ ਸਲਾਹਕਾਰ ਰਹੇ। ਛੱਤੀਸਗੜ੍ਹ ਸਰਕਾਰ ਵੱਲੋਂ ਵੀ ਨਕਸਲਵਾਦ ਨੂੰ ਕੰਟਰੋਲ ਕਰਨ ਲਈ ਉਨ੍ਹਾਂ ਦੀਆਂ ਸੇਵਾਵਾਂ ਲਈਆਂ ਗਈਆਂ। ਸ਼੍ਰੀ ਕੇ.ਪੀ.ਐਸ ਗਿੱਲ, ਜਿਨ੍ਹਾਂ ਨੂੰ ਸੁਪਰਕੌਪ ਵਜੋਂ ਵੀ ਜਾਣਿਆ ਜਾਂਦਾ ਸੀ, ਦੇ ਸਦੀਵੀ ਵਿਛੋੜੇ ਨਾਲ ਰਾਜ ਇੱਕ ਜਾਂਬਾਜ਼ ਪੁਲਿਸ ਅਧਿਕਾਰੀ ਦੀਆਂ ਸੇਵਾਵਾਂ ਤੋਂ ਵਾਂਝਾ ਹੋ ਗਿਆ ਹੈ।

** Expunged/Not recorded as ordered by the Chair.

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ, ਸਰਦਾਰ ਕੁਲਤਾਰ ਸਿੰਘ ਸੰਧਵਾਂ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ।)

**ਮਾਨਯੋਗ ਸਪੀਕਰ :** ਸਰਵਸ਼੍ਰੀ ਨਿਸ਼ਾਨ ਸਿੰਘ, ਗੁਰਦੇਵ ਸਿੰਘ ਅਤੇ ਬੰਤਾ ਸਿੰਘ ...(ਵਿਘਨ...ਸ਼ੋਰ)...

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ... (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਖਹਿਰਾ ਸਾਹਿਬ, ਮੇਰੀ ਗੱਲ ਪੂਰੀ ਹੋ ਲੈਣ ਦਿਓ ਜੀ, ਬਾਅਦ ਵਿੱਚ ਤੁਸੀਂ ਕਹਿ ਲੈਣਾ। ਸਰਵਸ਼੍ਰੀ ਨਿਸ਼ਾਨ ਸਿੰਘ, ਗੁਰਦੇਵ ਸਿੰਘ ਅਤੇ ਬੰਤਾ ਸਿੰਘ ਸਾਰੇ ਸੁਤੰਤਰਤਾ ਸੰਗਰਾਮੀ ਵੀ ਸਾਨੂੰ ਸਾਰਿਆਂ ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਇਨ੍ਹਾਂ ਸਾਰੇ ਸੁਤੰਤਰਤਾ ਸੰਗਰਾਮੀਆਂ ਨੇ ਆਪਣੀ ਲਗਨ, ਮਿਹਨਤ ਅਤੇ ਕੁਰਬਾਨੀ ਸਦਕਾ ਹਿੰਦੁਸਤਾਨ ਨੂੰ ਅਜ਼ਾਦ ਕਰਵਾਉਣ ਵਿੱਚ ਆਪਣਾ ਆਪਣਾ ਵਡਮੁੱਲਾ ਯੋਗਦਾਨ ਪਾਇਆ ਹੈ। ਅੱਜ ਅਸੀਂ ਉਨ੍ਹਾਂ ਦੀਆਂ ਕੁਰਬਾਨੀਆਂ ਸਦਕਾ ਮਿਲੀ ਅਜ਼ਾਦੀ ਦਾ ਨਿੱਘਾ ਆਨੰਦ ਮਾਣ ਰਹੇ ਹਾਂ ਅਤੇ ਅਸੀਂ ਉਨ੍ਹਾਂ ਨੂੰ ਕਦੇ ਵੀ ਭੁਲਾ ਨਹੀਂ ਸਕਦੇ। ਸਾਨੂੰ ਅਤੇ ਨੌਜਵਾਨ ਪੀੜ੍ਹੀ ਨੂੰ ਇਨ੍ਹਾਂ ਸੁਤੰਤਰਤਾ ਸੰਗਰਾਮੀਆਂ ਦੇ ਜੀਵਨ ਤੋਂ ਸੇਧ ਲੈਣ ਦੀ ਜ਼ਰੂਰਤ ਹੈ, ਜਿਨ੍ਹਾਂ ਨੇ ਆਪਣਾ ਸਵਾਰਥ ਤਿਆਗ ਕੇ ਦੇਸ਼ ਸੇਵਾ ਅਤੇ ਸੁਤੰਤਰਤਾ ਸੰਗਰਾਮ ਵਿੱਚ ਅਹਿਮ ਯੋਗਦਾਨ ਪਾਇਆ। ਸ਼ਹੀਦ ਪਰਮਜੀਤ ਸਿੰਘ, ਜੋ 42 ਸਾਲਾ ਨੌਜਵਾਨ ਭਾਰਤੀ ਸੈਨਾ ਦੀ 22ਵੀਂ ਸਿੱਖ ਇਨਫੈਂਟਰੀ ਵਿੱਚ ਨਾਇਬ ਸੂਬੇਦਾਰ ਸਨ, ਉਹ ਅਪਰੇਸ਼ਨ ਰਕਸ਼ਕ ਦੌਰਾਨ ਜੰਮੂ ਅਤੇ ਕਸ਼ਮੀਰ ਵਿੱਚ ਦੇਸ਼ ਦੀ ਰੱਖਿਆ ਕਰਦੇ ਹੋਏ ਮਿਤੀ 1 ਮਈ, 2017 ਨੂੰ ਆਪਣਾ ਜੀਵਨ ਦੇਸ਼ ਲਈ ਬਲੀਦਾਨ ਕਰ ਗਏ ਸਨ। ਉਹ ਆਪਣੇ ਪਿੱਛੇ ਆਪਣੇ ਬਜ਼ੁਰਗ ਮਾਤਾ ਪਿਤਾ, ਪਤਨੀ ਅਤੇ ਤਿੰਨ ਬੱਚੇ ਛੱਡ ਗਏ ਹਨ। ਉਨ੍ਹਾਂ ਦੇ ਦੁਖਦਾਇਕ ਸਦੀਵੀ ਵਿਛੋੜੇ ਨਾਲ ਰਾਜ ਇਕ ਜਾਂਬਾਜ਼ ਸੈਨਿਕ ਦੀਆਂ ਸੇਵਾਂਵਾਂ ਤੋਂ ਵਾਂਝਾ ਹੋ ਗਿਆ ਹੈ। ਉਨ੍ਹਾਂ ਦੀ ਸ਼ਹਾਦਤ ਪੰਜਾਬ ਵਾਸੀਆਂ ਦੇ ਦਿਲਾਂ ਵਿਚ ਹਮੇਸ਼ਾ ਅਮਰ ਰਹੇਗੀ।

1 ਅਪ੍ਰੈਲ, 1968 ਨੂੰ ਪਿੰਡ ਸਠਿਆਲਾ, ਤਹਿਸੀਲ ਬਾਬਾ ਬਕਾਲਾ ਸਾਹਿਬ, ਜ਼ਿਲ੍ਹਾ ਅੰਮ੍ਰਿਤਸਰ ਵਿਖੇ ਜਨਮੇ ਸਰਦਾਰ ਰਘੂਬੀਰ ਸਿੰਘ, ਜਿਹੜੇ ਕਿ ਸੀ.ਆਰ.ਪੀ.ਐਫ. ਦੇ ਇੰਸਪੈਕਟਰ-ਕਮ-ਕੰਪਨੀ ਕਮਾਂਡਰ ਸਨ, ਮਿਤੀ 24 ਅਪ੍ਰੈਲ, 2017 ਨੂੰ ਛੱਤੀਸਗੜ੍ਹ ਦੇ ਸੁਕਮਾ ਇਲਾਕੇ ਵਿਚ 300 ਨਕਸਲਵਾਦੀਆਂ ਦਾ ਬੜੀ ਬਹਾਦਰੀ ਨਾਲ ਮੁਕਾਬਲਾ ਕਰਦੇ ਹੋਏ ਵੀਰਗਤੀ ਨੂੰ ਪ੍ਰਾਪਤ ਹੋ ਗਏ। ਉਨ੍ਹਾਂ ਦੇ ਦੁਖਦਾਇਕ ਸਦੀਵੀ ਵਿਛੋੜੇ ਨਾਲ ਰਾਜ ਇਕ ਸੂਰਵੀਰ ਸੈਨਿਕ ਦੀਆਂ ਸੇਵਾਵਾਂ ਤੋਂ ਵਾਂਝਾ ਹੋ ਗਿਆ ਹੈ।

ਇਸੇ ਤਰ੍ਹਾਂ ਹੀ ਸ਼੍ਰੀ ਲਵਪ੍ਰੀਤ ਸਿੰਘ, ਸਿਪਾਹੀ, ਜਿਨ੍ਹਾਂ ਦਾ ਜਨਮ 29 ਦਸੰਬਰ, 1996 ਨੂੰ ਪਿੰਡ ਮੁਰਾਦਪੁਰ ਅਵਾਨਾਂ ਵਿਖੇ ਹੋਇਆ ਸੀ, ਜੰਮੂ-ਕਸ਼ਮੀਰ ਵਿਚ ਡਿਊਟੀ ਦੌਰਾਨ ਦੇਸ਼ ਵਿਰੋਧੀ ਤਾਕਤਾਂ ਦਾ ਮੁਕਾਬਲਾ ਕਰਦੇ ਹੋਏ 31 ਮਾਰਚ, 2017 ਨੂੰ ਦੇਸ਼

[ ਮਾਨਯੋਗ ਸਪੀਕਰ ]

ਖਾਤਰ ਆਪਣੀ ਜਾਨ ਕੁਰਬਾਨ ਕਰ ਗਏ ਸਨ। ਉਨ੍ਹਾਂ ਦੇ ਦੁਖਦਾਇਕ ਸਦੀਵੀ ਵਿਛੋੜੇ ਨਾਲ ਰਾਜ ਇਕ ਵੀਰ ਸਿਪਾਹੀ ਦੀਆਂ ਸੇਵਾਵਾਂ ਤੋਂ ਵਾਂਝਾ ਹੋ ਗਿਆ ਹੈ।

ਡਾ: ਦਿਲਬਾਗ ਸਿੰਘ ਅਠਵਾਲ ਜੀ, ਜਿਹੜੇ ਕਿ ਇਕ ਉਘੇ ਖੇਤੀਬਾੜੀ ਵਿਗਿਆਨੀ ਸਨ, ਵੀ ਸਾਨੂੰ 14 ਮਈ, 2017 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ 12 ਅਕਤੂਬਰ, 1928 ਨੂੰ ਪਿੰਡ ਕਲਿਆਣਪੁਰ, ਜ਼ਿਲ੍ਹਾ ਜਲੰਧਰ ਵਿਖੇ ਹੋਇਆ ਸੀ। ਸਾਲ 1955 ਵਿਚ ਉਨ੍ਹਾਂ ਨੂੰ ਸਿਡਨੀ ਦੀ ਯੂਨੀਵਰਸਿਟੀ ਵਲੋਂ ਡਾਕਟਰ ਆਫ ਫਿਲਾਸਫੀ ਦੀ ਡਿਗਰੀ ਦੇ ਕੇ ਸਨਮਾਨਤ ਕੀਤਾ ਗਿਆ ਸੀ। ਖੇਤੀ ਖੋਜ ਵਿਚ ਵਧੀਆ ਯੋਗਦਾਨ ਸਦਕਾ ਉਨ੍ਹਾਂ ਨੂੰ 1964 ਵਿਚ ਸ਼ਾਂਤੀ ਸਰੂਪ ਭਟਨਾਗਰ ਸਨਮਾਨ ਨਾਲ ਵੀ ਸਨਮਾਨਤ ਕੀਤਾ ਗਿਆ ਅਤੇ 1975 ਵਿਚ ਭਾਰਤ ਸਰਕਾਰ ਵਲੋਂ ਉਨ੍ਹਾਂ ਦੇ ਖੇਤੀਬਾੜੀ ਖੇਤਰ ਵਿੱਚ ਪਾਏ ਯੋਗਦਾਨ ਸਦਕਾ ਉਨ੍ਹਾਂ ਨੂੰ ਪਦਮ ਭੂਸ਼ਣ ਐਵਾਰਡ ਰਾਹੀਂ ਸਨਮਾਨਤ ਕੀਤਾ ਗਿਆ ਸੀ। ਉਨ੍ਹਾਂ ਦੇ ਸਦੀਵੀ ਵਿਛੋੜੇ ਨਾਲ ਰਾਜ ਇਕ ਮਹਾਨ ਵਿਗਿਆਨੀ ਦੀਆਂ ਸੇਵਾਵਾਂ ਤੋਂ ਵਾਂਝਾ ਹੋ ਗਿਆ ਹੈ।

ਸਰਦਾਰ ਕ੍ਰਿਪਾਲ ਸਿੰਘ ਖੀਰਨੀਆ, ਜੋ ਸਮਾਜ ਸੇਵਾ ਦੇ ਖੇਤਰ ਵਿਚ ਉਘੀ ਸ਼ਖਸੀਅਤ ਸਨ, ਵੀ ਸਾਨੂੰ ਮਿਤੀ 25 ਮਈ, 2017 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਲੋਕਾਂ ਵਿਚ ਹਰਮਨ ਪਿਆਰੇ ਦਰਵੇਸ਼ ਇਨਸਾਨ ਖੀਰਨੀਆਂ ਜੀ ਦਾ ਜਨਮ 15 ਮਾਰਚ, 1935 ਨੂੰ ਪਿੰਡ ਖੀਰਨੀਆਂ, ਤਹਿਸੀਲ ਸਮਰਾਲਾ, ਜ਼ਿਲ੍ਹਾ ਲੁਧਿਆਣਾ ਵਿਖੇ ਹੋਇਆ ਸੀ। ਉਹ ਦੋ ਵਾਰ ਐਸ.ਜੀ.ਪੀ.ਸੀ. ਦੇ ਮੈਂਬਰ ਵੀ ਰਹੇ। ਸਾਲ 1977 ਵਿਚ ਉਹ ਲੈਂਡ ਮਾਰਟਗੇਜ ਬੈਂਕ ਦੇ ਉਪ-ਚੇਅਰਮੈਨ ਵੀ ਰਹੇ। ਉਨ੍ਹਾਂ ਦੇ ਦੁਖਦਾਇਕ ਸਦੀਵੀ ਵਿਛੋੜੇ ਨਾਲ ਰਾਜ ਇਕ ਉੱਘੀ ਸ਼ਖਸੀਅਤ ਦੀਆਂ ਸੇਵਾਵਾਂ ਤੋਂ ਵਾਂਝਾ ਹੋ ਗਿਆ ਹੈ।

ਇਨ੍ਹਾਂ ਸਭਨਾਂ ਦੇ ਚਲੇ ਜਾਣ ਨਾਲ ਦੇਸ਼, ਰਾਜ ਅਤੇ ਸਾਨੂੰ ਨਾ-ਪੂਰਿਆ ਜਾਣ ਵਾਲਾ ਵੱਡਾ ਘਾਟਾ ਪਿਆ ਹੈ ।

## WALK OUT

(ਇਸ ਸਮੇਂ ਲੋਕ ਇਨਸਾਫ ਪਾਰਟੀ ਦੇ ਦੋਵੋਂ ਮੈਂਬਰ ਸਰਦਾਰ ਬਲਵਿੰਦਰ ਸਿੰਘ ਬੈਂਸ ਅਤੇ ਸਰਦਾਰ ਸਿਮਰਜੀਤ ਸਿੰਘ ਬੈਂਸ, ਸ਼੍ਰੀ ਕੇ.ਪੀ.ਐਸ.ਗਿੱਲ ਨੂੰ ਸਦਨ ਵਿੱਚ ਸਰਧਾਂਜ਼ਲੀ ਦਿੱਤੇ ਜਾਣ ਦੇ ਰੋਸ ਵਜੋਂ ** ** ਨਾਅਰੇ ਮਾਰਦੇ ਹੋਏ ਵਾਕ ਆਊਟ ਕਰ ਗਏ।)

----

## OBITUARY REFERENCES *(Resumption)*

**ਮਾਨਯੋਗ ਸਪੀਕਰ :** ਅਸੀਂ ਉਨ੍ਹਾਂ ਦੀਆਂ ਵੱਡਮੁੱਲੀਆਂ ਸੇਵਾਵਾਂ ਤੋਂ ਵਾਂਝੇ ਹੋ ਗਏ ਹਾਂ। ਸਾਨੂੰ ਯਤਨ ਕਰਨਾ ਚਾਹੀਦਾ ਹੈ ਕਿ ਅਸੀਂ ਇਨ੍ਹਾਂ ਵਿਛੜੀਆਂ ਸ਼ਖਸੀਅਤਾਂ ਦੇ ਪਦ ਚਿੰਨ੍ਹਾਂ ਤੇ ਚਲਦੇ ਹੋਏ ਲੋਕਾਂ ਦੀ ਸੇਵਾ ਵਿਚ ਹਾਜ਼ਰ ਰਹੀਏ। ਇਹੀ ਉਨ੍ਹਾਂ ਪ੍ਰਤੀ ਸੱਚੀ ਸ਼ਰਧਾਂਜ਼ਲੀ ਹੋਵੇਗੀ।

** Not recorded as ordered by the Chair.

**ਪ੍ਰੋਫੈਸਰ ਬਲਜਿੰਦਰ ਕੌਰ:** ਸਪੀਕਰ ਸਾਹਿਬ, ਮੈਨੂੰ ਵੀ ਬੋਲਣ ਲਈ ਟਾਈਮ ਦਿਉ ਜੀ।

**ਮਾਨਯੋਗ ਸਪੀਕਰ:** ਮੈਂ ਤੁਹਾਡੀ ਗੱਲ ਸੁਣਾਂਗਾ। ਤੁਹਾਨੂੰ ਟਾਈਮ ਦਿਆਂਗਾ। ਤੁਸੀਂ ਪਲੀਜ਼ ਬੈਠੋ। ਅਸੀਂ ਸਾਰੇ ਪ੍ਰਮਾਤਮਾ ਅੱਗੇ ਅਰਦਾਸ ਕਰਦੇ ਹਾਂ ਕਿ ਉਹ ਇਨ੍ਹਾਂ ਸ਼ਖਸੀਅਤਾਂ ਦੀਆਂ ਰੂਹਾਂ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ ਅਤੇ ਉਨ੍ਹਾਂ ਦੇ ਪਰਿਵਾਰਾਂ ਨੂੰ ਭਾਣਾ ਮੰਨਣ ਦਾ ਬਲ ਬਖਸ਼ਣ। ਹਾਂ ਜੀ, ਡਾਕਟਰ ਸਾਹਿਬ, ਤੁਸੀਂ ਦੱਸੋ। ਡਾਕਟਰ ਸਾਹਿਬ, ਪਹਿਲਾਂ ਖੜ੍ਹੇ ਸੀ। (ਵਿਘਨ )(ਸ਼ੋਰ) ਪਲੀਜ਼ ਪਹਿਲਾਂ ਇੱਕ ਮਿੰਟ ਮੈਨੂੰ ਸੁਣ ਲੈਣ ਦਿਉ।(ਵਿਘਨ)(ਸ਼ੋਰ)

**ਸਰਦਾਰ ਸੁਖਜਿੰਦਰ ਸਿੰਘ ਰੰਧਾਵਾ:** ਸਪੀਕਰ ਸਾਹਿਬ, ਜਿਹੜੇ ਕਿਸਾਨਾਂ ਨੇ ਖੁਦਕਸ਼ੀਆਂ ਕੀਤੀਆਂ ਹਨ ਮੇਰੇ ਖਿਆਲ ਵਿੱਚ ਉਨ੍ਹਾਂ ਨੂੰ ਵੀ ਇੱਥੇ ਸ਼ਰਧਾਂਜ਼ਲੀ ਦਿੱਤੀ ਜਾਣੀ ਚਾਹੀਦੀ ਹੈ।

**ਸਥਾਨਕ ਸਰਕਾਰ ਮੰਤਰੀ :** ਬਿਲਕੁਲ ਕਰਨਾ ਚਾਹੀਦਾ ਹੈ।

**ਪ੍ਰੋਫੈਸਰ ਬਲਜਿੰਦਰ ਕੌਰ** (ਤਲਵੰਡੀ ਸਾਬੋ)**:** ਸਪੀਕਰ ਸਾਹਿਬ, ਲਗਭਗ 70 ਇਹੋ ਜਿਹੇ ਕਿਸਾਨ ਹਨ ਜਿਨ੍ਹਾਂ ਨੇ ਖੁਦਕਸ਼ੀਆਂ ਕੀਤੀਆਂ ਹਨ ਤੇ ਉਨ੍ਹਾਂ ਨੂੰ ਸ਼ਰਧਾਂਜਲੀ ਦੇਣਾ ਸਾਡੇ ਇਸ ਪਵਿੱਤਰ ਸਦਨ ਦਾ, ਸਾਡੇ ਵਿਧਾਨ ਸਭਾ ਦਾ ਫਰਜ਼ ਬਣਦਾ ਹੈ। ਸੋ, ਮੇਰੀ ਬੇਨਤੀ ਹੈ ਕਿ ਮੈਨੂੰ ਉਨ੍ਹਾਂ ਨੂੰ ਸ਼ਰਧਾਂਜਲੀ ਦੇਣ ਲਈ ਪੜ੍ਹਨ ਦਾ ਮੌਕਾ ਦਿੱਤਾ ਜਾਵੇ।

**Mr. Speaker:** Thank you. ਪੜ੍ਹਿਆ ਨਹੀਂ ਜਾਵੇਗਾ, ਤੁਸੀਂ ਕਹਿ ਦਿੱਤਾ ਹੈ, ਇਹ ਅਸੀਂ ਸ਼ਾਮਲ ਕਰਾਂਗੇ।

**ਪ੍ਰੋਫੈਸਰ ਬਲਜਿੰਦਰ ਕੌਰ:** ਸਰ, ਮੈਨੂੰ ਇਹ ਪੜ੍ਹਨ ਦਾ ਮੌਕਾ ਦਿੱਤਾ ਜਾਵੇ।

**ਮਾਨਯੋਗ ਸਪੀਕਰ:** ਅਸੀਂ ਇਹ ਸ਼ਾਮਲ ਕਰਾਂਗੇ।

**ਪ੍ਰੋਫੈਸਰ ਬਲਜਿੰਦਰ ਕੌਰ:** ਸਰ, ਮੈਨੂੰ ਪੜ੍ਹਨ ਲਈ ਟਾਈਮ ਦਿੱਤਾ ਜਾਵੇ।

**ਮਾਨਯੋਗ ਸਪੀਕਰ :** ਹਾਂ ਜੀ, ਖਹਿਰਾ ਸਾਹਿਬ, ਤੁਸੀਂ ਆਪਣੀ ਗੱਲ ਕਰੋ।(ਵਿਘਨ ) (ਸ਼ੋਰ)

**ਪ੍ਰੋਫੈਸਰ ਬਲਜਿੰਦਰ ਕੌਰ:** ਸਪੀਕਰ ਸਾਹਿਬ, ਪਲੀਜ਼ ਮੈਨੂੰ ਟਾਈਮ ਦਿੱਤਾ ਜਾਵੇ। ਬੜੇ ਅਫਸੋਸ ਦੀ ਗੱਲ ਹੈ ਕਿ ਮਾਰਚ ਤੋਂ ਲੈ ਕੇ ਹੁਣ ਤੱਕ ਲਗਭਗ 70 ਕਿਸਾਨ ਕਰਜ਼ੇ ਹੇਠਾਂ ਦੱਬੇ ਹੋਣ ਕਰਕੇ ਖੁਦਕੁਸ਼ੀ ਕਰ ਚੁੱਕੇ ਹਨ।

(ਇਸ ਸਮੇਂ ਰੂਲਿੰਗ ਪਾਰਟੀ ਦੇ ਕਈ ਮੈਂਬਰ ਸਾਹਿਬਾਨ ਅਤੇ ਆਮ ਆਦਮੀ ਪਾਰਟੀ ਦੇ ਕਈ ਮੈਂਬਰ ਸਾਹਿਬਾਨ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ। )

**ਮਾਨਯੋਗ ਸਪੀਕਰ:** ਖਹਿਰਾ ਸਾਹਿਬ ਨੂੰ ਬੋਲਣ ਦਿਉ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ...

**ਮਾਨਯੋਗ ਸਪੀਕਰ :** ਪਲੀਜ਼ ਤੁਸੀਂ ਬੈਠੋ। ਸੀ.ਐਮ.ਸਾਹਿਬ ਖੜ੍ਹੇ ਹਨ। ਪਲੀਜ਼ ਤੁਸੀਂ ਬੈਠੋ ਜੀ।

**ਸਰਦਾਰ ਹਰਵਿੰਦਰ ਸਿੰਘ ਫੂਲਕਾ :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ 70 ਦੇ ਕਰੀਬ ਕਿਸਾਨ ਖੁਦਕੁਸ਼ੀ ਕਰ ਗਏ ਹਨ, ਇੱਕ ਕਿਸਾਨ ਹਰ ਰੋਜ਼ ਖੁਦਕੁਸ਼ੀ ਕਰਦਾ ਹੈ.. (ਵਿਘਨ)(ਸ਼ੋਰ)

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ...

(ਇਸ ਸਮੇਂ ਰੂਲਿੰਗ ਪਾਰਟੀ ਦੇ ਕਈ ਮੈਂਬਰ ਸਾਹਿਬਾਨ ਅਤੇ ਆਮ ਆਦਮੀ ਪਾਰਟੀ ਦੇ ਕਈ ਮੈਂਬਰ ਸਾਹਿਬਾਨ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ ਤੇ ਸਦਨ ਵਿਚ ਬਹੁਤ ਸ਼ੋਰ ਸੀ। )

**ਮਾਨਯੋਗ ਸਪੀਕਰ:** ਇਹ ਰੈਪੀਟੀਸ਼ਨ ਹੈ। ਮੈਂ ਕਹਿ ਰਿਹਾ ਹਾਂ ਕਿ ਲੀਡਰ ਆਫ ਦਿ ਹਾਊਸ ਖੜ੍ਹੇ ਹਨ, ਇਸ ਕਰਕੇ ਤੁਸੀਂ ਬੈਠ ਜਾਉ। ਡਾਕਟਰ ਸਾਹਿਬ, ਤੁਸੀਂ ਵੀ ਬੈਠੋ ਜੀ। (ਵਿਘਨ)(ਸ਼ੋਰ)

**ਮੁੱਖ ਮੰਤਰੀ :** ਸਪੀਕਰ ਸਾਹਿਬ, ਜੋ ਸਾਡੇ ਆਪੋਜ਼ੀਸ਼ਨ ਦੇ ਮੈਂਬਰ ਸਾਹਿਬਾਨ ਨੇ ਗੱਲ ਕੀਤੀ ਹੈ ਕਿ ਜਿਹੜੀ ਕਿਸਾਨਾਂ ਨੇ ਖੁਦਕੁਸ਼ੀ ਕੀਤੀ ਹੈ, ਸਾਡੀ ਪਾਰਟੀ ਉਸ ਨਾਲ ਬਿਲਕੁਲ ਸਹਿਮਤ ਹੈ, ਇਸ ਬਾਰੇ ਰੈਜ਼ੋਲਿਊਸ਼ਨ ਲਿਆਂਦਾ ਜਾਵੇਗਾ। (ਰੂਲਿੰਗ ਪਾਰਟੀ ਵੱਲੋਂ ਥੰਪਿੰਗ)

**ਮਾਨਯੋਗ ਸਪੀਕਰ :** ਕਿਸਾਨਾਂ ਦੀ ਖੁਦਕੁਸ਼ੀ ਦਾ ਮਾਮਲਾ ਵੀ ਸ਼ਾਮਲ ਕਰ ਲਿਆ ਜਾਵੇ।ਇਹ ਸ਼ਾਮਲ ਕਰ ਲਿਆ ਜਾਵੇਗਾ (ਵਿਘਨ) (ਸ਼ੋਰ) ਹਾਂ ਜੀ, ਹੁਣ ਖਹਿਰਾ ਸਾਹਿਬ ਦੀ ਗੱਲ ਸੁਣ ਲੈਣ ਦਿਉ ਜੀ।

**ਸਥਾਨਕ ਸਰਕਾਰ ਮੰਤਰੀ :** ਸਪੀਕਰ ਸਾਹਿਬ, ਮੈਂ ਵੀ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਪਿਛਲੇ ਦਸ ਸਾਲ ਤੋਂ ਸਾਡੇ ਨੌਜਵਾਨ ਨਸ਼ੇ ਕਰ-ਕਰ ਕੇ ਮਰੇ ਹਨ, ਨੌਜਵਾਨ ਜਿਹੜੇ ਸਮੈਕ ਨਾਲ ਤੇ ਬਾਕੀ ਨਸ਼ੇ, ਚਿੱਟੇ ਨਾਲ ਮਰੇ ਹਨ ਉਨ੍ਹਾਂ ਨੂੰ ਵੀ ਸ਼ਰਧਾਂਜਲੀ ਦਿੱਤੀ ਜਾਣੀ ਚਾਹੀਦੀ ਹੈ।

**ਮਾਨਯੋਗ ਸਪੀਕਰ:** ਇਹ ਵੀ ਸ਼ਾਮਲ ਕਰਾਂਗੇ। (ਵਿਘਨ)(ਸ਼ੋਰ) ਇਹ ਵੀ ਸ਼ਾਮਲ ਕਰਾਂਗੇ ।(ਰੂਲਿੰਗ ਪਾਰਟੀ ਅਤੇ ਵਿਰੋਧੀ ਧਿਰ ਵੱਲੋਂ ਥੰਪਿੰਗ)

**ਸਥਾਨਕ ਸਰਕਾਰ ਮੰਤਰੀ:** ਸਪੀਕਰ ਸਾਹਿਬ, ਉਨ੍ਹਾਂ ਨੂੰ ਵੀ ਇਸ ਵਿਚ ਐਡ ਕੀਤਾ ਜਾਵੇ।

**ਮਾਨਯੋਗ ਸਪੀਕਰ:** ਇਹ ਵੀ ਸ਼ਾਮਲ ਕਰਾਂਗੇ। ਹਾਂ ਜੀ, ਖਹਿਰਾ ਸਾਹਿਬ।

**ਸਥਾਨਕ ਸਰਕਾਰ ਮੰਤਰੀ:** ਥੈਂਕ ਯੂ, ਸਰ।

**ਸਰਦਾਰ ਹਰਵਿੰਦਰ ਸਿੰਘ ਫੂਲਕਾ:** ਸਪੀਕਰ ਸਾਹਿਬ, ਅਸੀਂ ਇਸ ਨੂੰ ਅਪਰੂਵ ਕਰਨ ਨੂੰ ਤਿਆਰ ਹਾਂ ਜੋ ਸਿੱਧੂ ਸਾਹਿਬ ਨੇ ਕਿਹਾ ਹੈ, ਉਨ੍ਹਾਂ ਨੂੰ ਵੀ ਸ਼ਰਧਾਂਜਲੀ ਦਿੱਤੀ ਜਾਣੀ

ਚਾਹੀਦੀ ਹੈ।

**ਮਾਨਯੋਗ ਸਪੀਕਰ:** ਹਾਂ ਜੀ, ਖਹਿਰਾ ਜੀ, ਤੁਸੀਂ ਦੱਸੋ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਮੈਂ ਕੇ.ਪੀ.ਐਸ. ਗਿੱਲ ਦੀ ਸ਼ਰਧਾਂਜਲੀ ਤੇ ਦੋ ਗੱਲਾਂ ਕਹਿਣੀਆਂ ਹਨ। ਜਿਥੋਂ ਤੱਕ ਅਕਾਲੀਆਂ ਦਾ ਸਵਾਲ ਹੈ, ਪੰਜਾਬੀ ਦਾ ਇਕ ਪੁਰਾਣਾ ਸਾਦਾ ਜਿਹਾ ਕਥਨ ਹੈ– ''ਛੱਜ ਤਾਂ ਬੋਲੇ ਤੇ ਛਾਨਣੀ ਕਿਉਂ ਬੋਲੇ''। ਇਹ ਜਿਹੜੇ ਵਾਕ ਆਊਟ ਕਰਕੇ ਗਏ ਹਨ, ਇਨ੍ਹਾਂ ਨੇ ਕੇ.ਪੀ.ਐਸ. ਗਿੱਲ ਦੇ ਦੋ ਬਹੁਤ ਇੰਪਾਰਟੈਂਟ ਬਲੂ ਆਈਡ ਬੁਆਏਜ਼ ਸੁਮੇਧ ਸਿੰਘ ਸੈਣੀ ਨੂੰ ਪੰਜਾਬ ਵਿੱਚ ਡੀ.ਜੀ.ਪੀ. ਲਗਾ ਕੇ ਰੱਖਿਆ। ਬਰਗਾੜੀ ਗੋਲੀ ਕਾਂਡ ਵਿੱਚ ਦੋ ਸਿੱਖ ਨੌਜਵਾਨਾਂ ਨੂੰ ਗੋਲੀ ਮਾਰ ਕੇ ਮਾਰ ਦਿੱਤਾ, ਉਸ ਵੇਲੇ ਡੀ.ਜੀ.ਪੀ. ਸੁਮੇਧ ਸਿੰਘ ਸੈਣੀ ਸੀ। ਇਜ਼ਹਾਰ ਆਲਮ ਜਿਨ੍ਹਾਂ ਨੇ ਆਲਮ ਸੈਨਾ ਬਣਾਈ, ਉਨ੍ਹਾਂ ਨੂੰ ਆਲਮ ਸੈਨਾ ਦਾ ਇਕ ਤੋਹਫਾ ਅਕਾਲੀ ਦਲ ਦੀ ਸਰਕਾਰ ਨੇ ਦਿੱਤਾ, ਉਨ੍ਹਾਂ ਦੀ ਧਰਮ ਪਤਨੀ ਨੂੰ ਮਲੇਰਕੋਟਲਾ ਦਾ ਐਮ.ਐਲ.ਏ. ਬਣਾ ਕੇ ਨਿਵਾਜਿਆ। ਉਸੇ ਥਿਊਰੀ ਨੂੰ ਪਰਪੱਕ ਕੀਤਾ, ਅੱਜ ਇਹ ਕਿਸ ਮੂੰਹ ਨਾਲ ਕੇ.ਪੀ.ਐਸ. ਗਿੱਲ ਦੀ ਓਬਚੁਰੀ ਦਾ ਵਿਰੋਧ ਕਰ ਰਹੇ ਹਨ। ਲੇਕਿਨ ਅੱਜ ਮੈਂ ਇਸ ਦਾ ਦੂਜਾ ਪੱਖ ਕਹਿਣਾ ਚਾਹੁੰਦਾ ਹਾਂ। ਕੇ.ਪੀ.ਐਸ. ਗਿੱਲ ਦੀ ਓਬਚੁਰੀ ਦੇ ਖਿਲਾਫ ਦੂਸਰਾ ਪੱਖ ਇਹ ਹੈ ਕਿ ਉਨ੍ਹਾਂ ਨੇ ਹਿਊਮਨ ਰਾਈਟਸ ਦੀ ਬਹੁਤ ਵੱਡੀ ਵਾਇਓਲੇਸ਼ਨ ਕੀਤੀ ਸੀ। ਦੇਸ਼ ਵਿੱਚ ਫੇਕ ਐਨਕਾਊਂਟਰ...(ਟਰੇਜ਼ਰੀ ਬੈਂਚਿਜ਼ ਵਲੋਂ ਵਿਘਨ) ਇਕ ਮਿੰਟ ਬੋਲ ਲੈਣ ਦਿਓ, ਗੁਰਕੀਰਤ ਜੀ। ਝੂਠੇ ਪੁਲਿਸ ਮੁਕਾਬਲਿਆਂ ਦਾ ਸਿਲਸਿਲਾ, ਇਸ ਦੀ ਪ੍ਰਕ੍ਰਿਆ ਇਸ ਦੇਸ਼ ਵਿੱਚ ਕਿਸ ਨੇ ਚਲਾਈ ਸੀ, ਉਹ ਕੇ.ਪੀ.ਐਸ. ਗਿੱਲ ਨੇ ਚਲਾਈ ਸੀ। ਇਸ ਸਦਨ ਵਿੱਚ ਉਨ੍ਹਾਂ ਨੂੰ ਕਿਸੇ ਵੀ ਪ੍ਰਕਾਰ ਦੀ ਸ਼ਰਧਾਂਜਲੀ ਨਹੀਂ ਦਿੱਤੀ ਜਾਣੀ ਚਾਹੀਦੀ।

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਤੋਂ ਕਾਫੀ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਅਤੇ ਸਦਨ ਵਿੱਚ ਬਹੁਤ ਜ਼ਿਆਦਾ ਸ਼ੋਰ ਸੀ।)

**ਮਾਨਯੋਗ ਸਪੀਕਰ :** ਸੋਮ ਪ੍ਰਕਾਸ਼ ਜੀ ਬੋਲਣਗੇ।(ਵਿਘਨ) (ਸ਼ੋਰ)

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਜਿਨ੍ਹਾਂ ਕੋਲ ਕ੍ਰਿਮੀਨਲ ਜਸਟਿਸ ਸਿਸਟਮ ਹੈ, ਪੁਲਿਸ ਹੈ, ਉਨ੍ਹਾਂ ਨੇ ਝੂਠੇ ਐਨਕਾਊਂਟਰਾਂ ਵਿੱਚ ਸਿਰ ਦੇ ਬਦਲੇ ਸਿਰ, ਅੱਖ ਦੇ ਬਦਲੇ ਅੱਖ ਲਈ। ਜਿਹੜੇ ਬੱਚੇ ਮਾਰੇ ਹਨ, ਉਹ ਤੁਹਾਡੇ ਵੀ ਸੀ, ਸਾਡੇ ਵੀ ਸੀ ਜਿਹੜੇ ਝੂਠੇ ਐਨਕਾਊਂਟਰਾਂ ਵਿੱਚ ਮਾਰੇ ਗਏ ਸਨ। ਲਾਹਨਤ ਹੈ ਅਤੇ ਸ਼ਰਮ ਆਉਣੀ ਚਾਹੀਦੀ ਹੈ।

**ਮਾਨਯੋਗ ਸਪੀਕਰ :** ਪਲੀਜ਼, ਤੁਹਾਡੀ ਗੱਲ ਆ ਗਈ ਹੈ। ਤੁਸੀਂ ਆਪਣੀ ਗੱਲ ਕਹਿ ਦਿੱਤੀ ਹੈ। ਹਾਂ ਜੀ, ਸੋਮ ਪ੍ਰਕਾਸ਼ ਜੀ।

**ਸ਼੍ਰੀ ਸੋਮ ਪ੍ਰਕਾਸ਼ :** ਸਰ, ਮੈਂ ਖੜ੍ਹਾ ਹਾਂ।(ਵਿਘਨ, ਸ਼ੋਰ)

**ਮਾਨਯੋਗ ਸਪੀਕਰ :** ਖਹਿਰਾ ਜੀ, ਪਲੀਜ਼, ਤੁਹਾਡੀ ਗੱਲ ਆ ਗਈ ਹੈ। ਬੈਠੋ ਤੁਸੀਂ, ਪਲੀਜ਼।

**ਸ਼੍ਰੀ ਸੋਮ ਪ੍ਰਕਾਸ਼ :** ਸਪੀਕਰ ਸਾਹਿਬ, ਤੁਸੀਂ ਮੈਨੂੰ ਬੋਲਣ ਲਈ ਕਿਹਾ ਸੀ।(ਵਿਘਨ)(ਸ਼ੋਰ) ਸਪੀਕਰ ਸਾਹਿਬ....

**ਮਾਨਯੋਗ ਸਪੀਕਰ :** ਅਸੀਂ ਸਾਰੇ ਪ੍ਰਮਾਤਮਾ ਅੱਗੇ ਅਰਦਾਸ ਕਰਦੇ ਹਾਂ ਕਿ ਉਹ ਇਨ੍ਹਾਂ ਸ਼ਖਸੀਅਤਾਂ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ਣ, ਉਨ੍ਹਾਂ ਦੇ ਪਰਿਵਾਰਾਂ ਨੂੰ ਭਾਣਾ ਮੰਨਣ ਦਾ ਬਲ ਬਖਸ਼ਣ। ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਸ਼ੋਕ ਪ੍ਰਸਤਾਵ ਉਕਤ ਵਿਛੜੀਆਂ ਸ਼ਖਸੀਅਤਾਂ ਦੇ ਪਰਿਵਾਰਾਂ ਨੂੰ ਭੇਜ ਦਿੱਤੇ ਜਾਣਗੇ। ਹੁਣ, ਮੈਂ ਸਾਰੇ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਵਿਛੜੀਆਂ ਰੂਹਾਂ ਦੀ ਯਾਦ ਵਿੱਚ ਦੋ ਮਿੰਟ ਦਾ ਮੋਨ ਧਾਰਨ ਕਰਨ ਲਈ ਖੜ੍ਹੇ ਹੋਈਏ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਕੇ.ਪੀ.ਐਸ. ਗਿੱਲ ਦੀ ਸ਼ਰਧਾਂਜਲੀ ਵਿੱਚ ਅਸੀਂ ਸ਼ਾਮਲ ਨਹੀਂ ਹਾਂ, ਬਾਕੀ ਸਾਰਿਆਂ ਵਾਸਤੇ ਸ਼ਾਮਲ ਹਾਂ।(ਵਿਘਨ) (ਸ਼ੋਰ)

(ਇਸ ਉਪਰੰਤ ਸਦਨ ਵਿਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਨੇ ਵਿਛੜੀਆਂ ਰੂਹਾਂ ਦੀ ਸ਼ਾਂਤੀ ਲਈ ਖੜ੍ਹੇ ਹੋ ਕੇ ਦੋ ਮਿੰਟ ਲਈ ਮੋਨ ਧਾਰਨ ਕੀਤਾ।)

**ਮਾਨਯੋਗ ਸਪੀਕਰ :** ਧੰਨਵਾਦ।

**ਸਰਦਾਰ ਕੰਵਰ ਸੰਧੂ :** ਸਪੀਕਰ ਸਾਹਿਬ, ਮੇਰੀ ਇਕ ਗੁਜਾਰਿਸ਼ ਹੈ...

**ਮਾਨਯੋਗ ਸਪੀਕਰ :** ਸੰਧੂ ਸਾਹਿਬ, ਇਸ ਤੇ ਕੋਈ ਡਿਸਕਸ਼ਨ ਨਹੀਂ ਹੁੰਦੀ। ਹੁਣ ਸਦਨ ਵੀਰਵਾਰ, ਮਿਤੀ 15 ਜੂਨ, 2017 ਦੇ 10.00 ਵਜੇ ਸਵੇਰ ਤੱਕ ਸਥਗਿਤ ਹੁੰਦਾ ਹੈ।

*2.19 ਵਜੇ ਬਾਅਦ ਦੁਪਹਿਰ — (*ਇਸ ਉਪਰੰਤ ਸਦਨ ਵੀਰਵਾਰ, ਮਿਤੀ 15 ਜੂਨ, 2017 ਦੇ 10.00 ਵਜੇ ਸਵੇਰ ਤੱਕ ਸਥਗਿਤ ਹੋ ਗਿਆ।)

------

